੧ ੴ ਸਤਿਗੁਰ ਪ੍ਰਸਾਦਿ ॥

# ਸਰਬੰਸ-ਦਾਨੀ ਗੁਰੂ




— ਲੇਖਕ —

ਭਾਈ ਦਿਆਲ ਸਿੰਘ, ਪਟਿਆਲਾ।

ਃ ਪ੍ਰੇਮ ਭੇਟਾ ਃ

ਕੰਵਰ ਸ਼ਮਸ਼ੇਰ ਸਿੰਘ ਜੀ, ਆਈ.ਜੀ. ਪੰਜਾਬ

1000 ਕਾਪੀ





੧ ੴ ਸਤਿਗੁਰ ਪ੍ਰਸਾਦਿ ॥

# ਸਿੰਘੋ ਪੋਹ ਸੁਦੀ ਸਤਵੀਂ ਆਈ,
# ਘਰ ਘਰ ਦਿਉ ਵਧਾਈ।

ਚਲੋ ਸਿੰਘੋ ਚਲ ਦਰਸ਼ਨ ਕਰੀਏ,
ਗੁਰੂ ਗੋਬਿੰਦ ਸਿੰਘ ਆਏ।
ਪਿਤਾ ਜਿਨ੍ਹਾਂ ਦੇ ਗੁਰੂ ਤੇਗ ਬਹਾਦਰ,
ਮਾਤਾ ਗੁਜਰੀ ਜਾਏ।
ਜਨਮ ਗੁਰਾਂ ਦਾ ਪਟਨੇ ਸਾਹਿਬ ਦਾ,
ਡੇਰੇ ਅਨੰਦਪੁਰ ਲਾਏ।
ਬਾਲਾਂ ਦੀਆਂ ਬਣਾ ਕੇ ਫੌਜਾਂ,
ਤੀਰ ਕਮਾਨ ਸਿਖਾਏ।
ਦਰਸ਼ਨ ਕਰਕੇ ਪੰਡਤ ਸ਼ਿਵਦਤ,
ਚਰਨਾਂ ਨੂੰ ਹੱਥ ਲਾਏ।
ਫ਼ਤਹ ਚੰਦ ਤੇ ਰਾਣੀ ਉਸ ਦੀ,
ਪੁੱਤ ਕਹ ਕੇ ਹਰਸ਼ਾਏ।
ਆਰਫ਼ ਦੀਨ ਤੇ ਭੀਖਣਸ਼ਾਹ ਵੀ,
ਗੁਰਚਰਨਾਂ ਵਿਚ ਆਏ।
ਬੁਧੂ ਸ਼ਾਹ ਨੇ ਪੁਤਰ ਵਾਰੇ,
ਗੁਰੂ ਦੀ ਖੁਸ਼ੀ ਮੰਨਾਏ।



405

ਮਾਈ ਦੇਸਾਂ ਤੇ ਮਾਈ ਭਾਗੋ ਵੀ,
ਦਰਸ਼ਨ ਕਰ ਹਰਸ਼ਾਏ ।
ਮੈਣੀ ਸੰਗਤ ਥਾਂ ਗੁਰਾਂ ਦਾ,
ਸੰਗਤਾਂ ਦਰਸ਼ਨ ਪਾਏ ।
ਛੋਲੇ ਪੂਰੀਆਂ ਵਰਤਣ ਓਥੇ,
ਬਾਲ ਬਿਰਧ ਸਭ ਖਾਏ ।
ਰਹੀਮ, ਕਰੀਮ ਪ੍ਰੇਮੀ ਗੁਰ ਦੇ,
ਇਕ ਪਿੰਡ ਦੋ ਬਾਗ਼ ਲਵਾਏ ।
ਤਖ਼ਤ ਪਟਨਾ ਸਾਹਿਬ ਦੇ ਨਾਂ ਤੇ,
ਚੋਜੀ ਗੁਰ ਮੁਸਕਾਏ ।
ਸੋਨੇ ਦੇ ਕੜਿਆਂ ਦੀ ਜੋੜੀ,
ਸੁੱਟ ਗੰਗਾ ਵਿੱਚ ਆਏ ।
ਮਾਤਾ ਤੇ ਮਾਮਾ ਜੀ ਪੁਛਿਆ,
'ਗੋਬਿੰਦ ਘਾਟ' ਸੁਹਾਏ ।

## ਲਾਸਾਨੀ ਦਸਮੇਸ਼

ਏਸ ਜਗ ਤੇ ਸ੍ਰੀ ਦਸਮੇਸ਼ ਵਰਗੀ,
ਘਾਲ ਸਕਦਾ ਕਦੇ ਵੀ ਘਾਲ ਕੋਈ ਨਾ ।
ਜਿਹੜਾ ਬਾਲ ਵਾਰੇ, ਐਸਾ ਪਿਤਾ ਕੋਈ ਨਾ,
ਜਿਹੜਾ ਪਿਤਾ ਵਾਰੇ, ਐਸਾ ਬਾਲ ਕੋਈ ਨਾ ।
ਜਿਹੋ ਜੇਹੀ ਉਸ ਕਾਇਮ ਮਿਸਾਲ ਕੀਤੀ,
ਮਿਲਦੀ ਉਹੋ ਜਹੀ ਹੋਰ ਮਿਸਾਲ ਕੋਈ ਨਾ ।
ਐਸਾ ਸਾਰਿਆਂ ਗੁਣਾਂ ਦੇ ਵਿਚ ਪੂਰਾ;
ਕਦੇ ਭਾਰਤ ਨੂੰ ਲੱਭਣਾ ਲਾਲ ਕੋਈ ਨਾ ।

ਉਮਰ ਭਰ ਉਸ ਜ਼ੁਲਮ ਦੇ ਵਾਰ ਰੋਕੇ,
ਹੋਏ ਵਾਰ ਭਾਵੇਂ ਵਾਰ ਵਾਰ ਹੈ ਸੀ।
ਹਰ ਵਾਰ ਹੀ ਫਤਹ ਨੇ ਚਰਨ ਚੁੰਮੇ,
ਕਿਉਂ ਕਿ ਹੱਥ ਵਿਚ ਉਦੇ ਤਲਵਾਰ ਹੈ ਸੀ।
ਵੱਸਦੀ ਰੱਸਦੀ ਪੁਰੀ ਅਨੰਦ ਤਾਂਈਂ,
ਆਣ ਘੱਤਿਆ ਘੇਰਾ ਸੀ ਸ਼ਾਹੀ ਫੌਜਾਂ।
ਬਾਈ ਧਾਰ ਦੇ ਰਾਜਿਆਂ ਨਾਲ ਮਿਲਕੇ,
ਮੱਲਿਆ ਚਾਰ ਚੁਫੇਰਾ ਸੀ ਸ਼ਾਹੀ ਫੌਜਾਂ।
ਲੰਮੀ ਜੰਗ ਜਾਂ ਹੋਈ ਤਾਂ ਤੰਗ ਹੋ ਕੇ,
ਬਾਹਰ ਲਾ ਲਿਆ ਡੇਰਾ ਸੀ ਸ਼ਾਹੀ ਫੌਜਾਂ।
ਜਿੱਤ ਸਕੇ ਨਾ ਸ੍ਰੀ ਦਸਮੇਸ਼ ਜੀ ਨੂੰ,
ਜ਼ੋਰ ਲਾਇਆ ਬਥੇਰਾ ਸੀ ਸ਼ਾਹੀ ਫੌਜਾਂ।
ਝੁਕਿਆ ਜ਼ਰਾ ਨਾ ਰਤਾ ਵੀ ਡੋਲਿਆ ਨਾ;
ਹੋਇਆ ਕਿਸੇ ਦਾ ਕਦੇ ਅਧੀਨ ਨਹੀਂ ਸੀ।
ਭਾਂਵੇਂ ਸ਼ਾਹ ਤੋਂ ਹੋਇਆ ਫਕੀਰ ਸੀ ਉਹ;
ਐਪਰ ਕਿਸੇ ਦੀ ਮੰਨੀ ਉਸ ਈਨ ਨਹੀਂ ਸੀ।
ਨਿਕਲ ਤੁਰੇ ਜਾਂ ਕਿਲੇ ਅਨੰਦਪੁਰ ਤੋਂ,
ਕਸਮਾਂ ਖਾਧੀਆਂ ਨੂੰ ਜ਼ਾਲਮ ਭੁਲ ਗਏ ਸੀ।
ਮਗਰ ਪਈਆਂ ਸੀ ਟੁਟ ਕੇ ਸ਼ਾਹੀ ਫ਼ੌਜਾਂ,
ਮੂੰਹ ਤੋਪਾਂ ਬੰਦੂਕਾਂ ਦੇ ਖੁਲ੍ਹ ਗਏ ਸੀ।
ਟਿੱਡੀ ਦਲ ਸ਼ਿਕਾਰੀਆਂ ਵਾਂਗ ਚੜ੍ਹ ਪਏ,
ਮਾਰਨ ਵਾਸਤੇ ਸਿੰਘਾਂ ਨੂੰ ਤੁਲ ਪਏ ਸੀ।
ਅਗੋਂ ਖਾਲਸੇ ਵੀ ਕੀਤੀ ਘਟ ਕੋਈ ਨਾ,
ਓਥੇ ਯੋਧਿਆਂ ਦੇ ਪੈ ਮੁਲ ਗਏ ਸੀ।

ਪੱਤਾ ਪੱਤਾ ਵੈਰੀ, ਜ਼ੱਰਾ ਜ਼ਰਾ ਦੁਸ਼ਮਣ,
ਫਿਰ ਵੀ ਦਿਲ ਨੂੰ ਉਸ ਡੁਲਾਇਆ ਨਹੀਂ ਸੀ।
ਭਾਂਵੇਂ ਮੀਂਹ ਵਰ੍ਹਿਆ ਤੀਰਾਂ ਗੋਲੀਆਂ ਦਾ,
ਨਿਤਨੇਮ ਨੂੰ ਤਾਂ ਵੀ ਖੁੰਝਾਇਆ ਨਹੀਂ ਸੀ।
ਠਾਠਾਂ ਮਾਰਦੀ 'ਸਰਸਾ' ਵਿੱਚ ਆਣ ਠਿਲੇ,
ਕਈ ਰੁੜ੍ਹ ਗਏ ਹੋ ਬੇਹਾਲ ਕਿਧਰੇ।
ਹਫੜਾ ਦਫੜੀ ਵਿੱਚ ਕੁਝ ਨਾ ਪਤਾ ਲਗਾ,
ਕੋਈ ਸਕਿਆ ਨਾ ਕਿਸੇ ਨੂੰ ਭਾਲ ਕਿਧਰੇ।
ਜਿਧਰ ਮੂੰਹ ਹੋਇਆ, ਓਧਰ ਪਾਏ ਚਾਲੇ,
ਚਾਲੀ ਸਿੰਘ ਦਸਮੇਸ਼, ਦੋ ਲਾਲ ਕਿਧਰੇ।
'ਮਾਤਾ ਗੁਜਰੀ' ਤੇ ਨਿੱਕਿਆਂ ਬਚਿਆਂ ਨੂੰ,
'ਗੰਗੂ' ਲੈ ਗਿਆ ਆਪਣੇ ਨਾਲ ਕਿਧਰੇ।
ਐਸੀ ਬਿਪਤਾ ਤੇ ਕਸ਼ਟਾਂ ਦੇ ਸਮੇਂ ਅੰਦਰ,
ਉਹਨੂੰ ਸਹਾਵੇਂ ਚਮਕੌਰ ਦੀ ਗੜ੍ਹੀ ਦਿਸੀ।
ਉਹਦੇ ਵਿੱਚ ਜਾ ਸਿੰਘਾਂ ਦੇ ਨਾਲ ਘਿਰ ਗਏ,
ਬਾਹਰ ਮੀਲਾਂ ਤੀਕਰ ਫੌਜ ਖੜੀ ਦਿਸੀ।
ਦਸ ਲੱਖ ਫੌਜ ਨੇ ਘੇਰਿਆ ਚਾਲ੍ਹੀਆਂ ਨੂੰ,
ਸੋਚੋ ਕਿੰਨੀ ਇਹ ਕਠਨ ਸਮਸਿਆ ਸੀ।
ਜਿਗਰਾ ਰੱਖਕੇ ਫੇਰ ਵੀ ਲੜੀ ਜਾਣਾ,
ਇਹ ਵੀ ਬੜੀ ਇਕ ਵਡੀ ਤਪਸਿਆ ਸੀ।
ਸਵਾ ਲੱਖ ਨਾਲ ਇਕ ਲੜਾ ਕੇ ਤੇ,
ਉਹਨੇ ਜੌਹਰ ਕਮਾਲ ਦਾ ਦਸਿਆ ਸੀ।
ਅੱਖਾਂ ਸਾਹਮਣੇ ਰਣ ਮੈਦਾਨ ਅੰਦਰ,
ਪੁਤਰ ਮਰਦਿਆਂ ਵੇਖਕੇ ਹਸਿਆ ਸੀ।

ਉਸ ਜਿਹਾ ਕੋਈ ਹੋਇਆ ਨਾ ਮਰਦ ਸੂਰਾ,
ਉਸ ਜਿਹਾ ਕੋਈ ਸਰਬੰਸਦਾਨੀ ਹੀ ਨਹੀਂ।
ਮੁਕਦੀ ਗੱਲ ਕਿ ਚਵਾਂ, ਹੀ ਜੁਗਾਂ ਅੰਦਰ,
ਸ੍ਰੀ ਦਸਮੇਸ਼ ਜੀ ਦਾ ਕੋਈ ਸਾਨੀ ਹੀ ਨਹੀਂ।
ਉਹ ਵੀ ਸਮਾਂ ਫਿਰ ਆਇਆ ਕਿ ਜਿਸ ਵੇਲੇ,
ਸਿੰਘ ਇਕ ਵੀ ਰਿਹਾ ਸੀ ਨਾਲ ਕੋਈ ਨਾ।
'ਨੀਲਾ' ਰਿਹਾ ਕੋਈ ਨਾ, ਰਿਹਾ 'ਬਾਜ਼' ਕੋਈ ਨਾ;
ਰਹੀ ਫ਼ੌਜ ਕੋਈ ਨਾ, ਰਿਹਾ ਮਾਲ ਕੋਈ ਨਾ।
'ਗੁਜਰੀ ਮਾਤ' ਕੋਈ ਨਾ,'ਜੀਤਾਂ' ਨਾਲ ਕੋਈ ਨਾ;
ਚੌਹਾਂ ਬੱਚਿਆਂ ਚੋਂ ਰਿਹਾ ਬਾਲ ਕੋਈ ਨਾ।
ਫਿਰ ਵੀ 'ਯਾਰ ਦੇ ਸਥਰ' ਨੂੰ ਕਿਹਾ ਚੰਗਾ,
ਰਖਿਆ ਦਿਲ ਵਿੱਚ ਬਿਨਾਂ ਅਕਾਲ ਕੋਈ ਨਾ।
ਏਨੇ ਕਸ਼ਟ ਝੱਲੇ, ਫਿਰ ਵੀ ਝੁਕਿਆ ਨਾ,
ਮੇਰੀ ਜਾਚੇ ਉਹ ਆਪ ਕਰਤਾਰ ਹੀ ਸੀ।
ਅਗੋਂ ਰੱਬ ਜਾਣੇ ਪਰ ਮੈਂ ਕਹਾਂ 'ਕੋਮਲ'
ਕਲਗੀਧਰ ਵਰਗਾ ਕਲਗੀਧਰ ਹੀ ਸੀ।

## ਸ੍ਰੀ ਦਸਮੇਸ਼ ਪਿਤਾ ਜੀ ਪਾਉਂਟੇ ਵਿੱਚ

"ਚਿਤ ਨ ਭਯੋ ਹਮਰੋ ਆਵਨ ਕਹਿ ॥
ਚੁਭੀ ਰਹੀ ਸੁਰਤ ਪ੍ਰਭੁ ਚਰਨਨ ਮਹਿ ॥"

ਪਹਾੜੀ ਰਾਜਿਆਂ ਨੇ ਕੁਝ ਸਮੇਂ ਲਈ ਜੰਗ ਟਾਲ ਦਿਤੀ, ਇਸ ਲਈ ਦਸਮ ਪਾਤਸ਼ਾਹ ਕੌਮੀ ਉਸਾਰੀ ਦੇ ਕੰਮਾਂ ਵਲ ਰੁਝ ਗਏ। ਇਸ ਦੌਰਾਨ ਵਿੱਚ ਰਾਜਾ ਮੇਦਨੀ ਪ੍ਰਕਾਸ਼ ਨਾਹਣ ਨੇ ਆਪਣਾ ਵਜ਼ੀਰ ਮਹਾਰਾਜ ਦੀ ਸੇਵਾ ਵਿੱਚ ਭੇਜਿਆ ਤੇ ਬੇਨਤੀ ਕੀਤੀ ਕਿ ਨਾਹਣ ਦਰਸ਼ਨ ਦੇਵੋ। ਇਸ ਦਾ ਇਕ ਕਾਰਨ ਇਹ ਸੀ ਕਿ ਰਾਜਾ ਫ਼ਤਹ

ਸ਼ਾਹ ਸ੍ਰੀ ਨਗਰ (ਗੜ੍ਹਵਾਲ) ਨੇ ਉਸਦਾ ਕੁਝ ਇਲਾਕਾ ਖੋਹ ਲਿਆ ਸੀ। ਦੂਜੇ ਭੀਮ ਚੰਦ ਕਹਿਲੂਰੀਏ ਨੇ ਆਪਣੇ ਪੁਤਰ ਅਜਮੇਰ ਚੰਦ ਦਾ ਸਾਕ ਰਾਜਾ ਫ਼ਤਹ ਸ਼ਾਹ ਦੀ ਲੜਕੀ ਨਾਲ ਕੀਤਾ ਸੀ, ਇਸ ਲਈ ਨਾਹਣ ਨਰੇਸ਼ ਨੂੰ ਚਿੰਤਾ ਸੀ ਕਿ ਇਹ ਕੁੜਮਾਚਾਰੀ ਮਿਲ ਕੇ ਮੇਰਾ ਖ਼ਾਤਮਾ ਨਾ ਕਰ ਦੇਵੇ। ਤੀਜੇ ਰਾਮ ਰਾਇ ਡੇਹਰਾਦੂਨ ਵਿੱਚ ਨਿਵਾਸ ਕਰਦੇ ਸਨ। ਉਹਨਾਂ ਦੇ ਸਬੰਧ ਰਾਜਾ ਫ਼ਤਹ ਸ਼ਾਹ ਨਾਲ ਚੰਗੇ ਸਨ। ਰਾਜੇ ਨੇ ਕੁਝ ਪਿੰਡ ਉਹਨਾਂ ਨੂੰ ਦਿਤੇ ਭੀ ਸਨ। ਰਾਮਰਾਇ ਜੀ ਦਾ ਦਿਲੀ ਦਰਬਾਰ ਵਿੱਚ ਚੰਗਾ ਰਸੂਖ ਸੀ; ਇਸ ਲਈ ਮੇਦਨੀ ਪ੍ਰਕਾਸ਼ ਨੂੰ ਇਹ ਭੀ ਖ਼ਿਆਲ ਸੀ ਕਿ ਰਾਜਾ ਫ਼ਤਹ ਸ਼ਾਹ ਰਾਮਰਾਇ ਰਾਹੀਂ ਹਕੂਮਤ ਤੇ ਅਸਰ ਪਾ ਕੇ ਮੇਰੀ ਰਿਆਸਤ ਖੁਹਾ ਨਾ ਦੇਵੇ।

ਅੱਖੀਆਂ ਤਰਸ ਰਹੀਆਂ ਦੇਹ ਦਰਸ਼ਨ ਗੁਰ ਮੇਰੇ।
ਮੈਂ ਆਣ ਢੱਠਾ ਦਰ ਤੇਰੇ।

ਗੁਰੂ ਜੀ ਨੇ ਰਾਜਾ ਮੇਦਨੀ ਪ੍ਰਕਾਸ਼ ਦੀ ਬੇਨਤੀ ਮੰਨ ਕੇ ੧੭੪੨ ਨੂੰ ਪ੍ਰਵਾਰ ਅਤੇ ਪੰਜ ਸੌ ਸਵਾਰਾਂ ਸਮੇਤ ਸ੍ਰੀ ਅਨੰਦਪੁਰ ਸਾਹਿਬ ਤੋਂ ਨਾਹਣ ਨੂੰ ਕੂਚ ਕੀਤਾ, ਕੀਰਤਪੁਰ ਸਾਹਿਬ ਤੇ ਰੋਪੜ ਤੋਂ ਹੁੰਦੇ ਹੋਏ ਨਾਹਣ ਪੁਜੇ। ਰਾਜਾ ਮੇਦਨੀ ਪ੍ਰਕਾਸ਼ ਨੇ ਬੜੇ ਪ੍ਰੇਮ ਨਾਲ ਸੁਆਗਤ ਕੀਤਾ। ਨਾਹਣ ਨਿਵਾਸ ਸਮੇਂ ਕਲਗੀਧਰ ਜੀ ਨੇ ਪਰਬਤਾਂ ਦੀ ਸੈਰ ਕੀਤੀ। ਸ਼ੇਰ ਰਿੱਛ ਆਦਿਕ ਜੰਗਲੀ ਜਾਨਵਰਾਂ ਦਾ ਸ਼ਿਕਾਰ ਖੇਡਿਆ।

ਗੁਰੂ ਸਾਹਿਬ ਇਕ ਦਿਨ ਰਾਜਾ ਮੇਦਨੀ ਪ੍ਰਕਾਸ਼ ਨਾਲ ਸ਼ਿਕਾਰ ਖੇਡ ਰਹੇ ਸਨ ਕਿ ਜਮਨਾਂ ਦੇ ਕਿਨਾਰੇ ਬਹੁਤ ਸੁੰਦਰ ਤੇ ਰਮਣੀਕ ਥਾਂ ਵੇਖ ਕੇ ਰਾਜੇ ਨੇ ਬੇਨਤੀ ਕੀਤੀ ਜਿਵੇਂ ਨੌਵੇਂ ਪਾਤਸ਼ਾਹ ਨੇ ਅਨੰਦਪੁਰ ਵਸਾਇਆ ਹੈ ਆਪ ਮੇਰੇ ਇਲਾਕੇ ਵਿਚ ਕੋਈ ਨਗਰ ਵਸਾਓ ਜੋ ਆਪ ਜੀ ਦੇ ਏਥੇ ਚਰਨ ਪਾਉਣ ਦੀ ਪ੍ਰੇਮ ਯਾਦਗਾਰ ਰਹੇ। ਰਾਜੇ ਦੀ

ਬੇਨਤੀ ਮੰਨ ਕੇ ਹਜ਼ੂਰ ਨੇ ੧੭੪੨ ਵਿਚ ਕਿਆਰ ਦੂਨ ਦੀ ਜ਼ਮੀਨ ਵਿਚ ਨੀਂਹ ਰਖੀ। (ਪਾਂਵ ਟਿਕਉ ਸਤਿਗੁਰੂ ਕੇ ਅਨੰਦਪੁਰ ਤੇ ਆਇ। ਨਾਮ ਧਰਿਯੋ ਇਸ ਪਾਂਵਟਾ ਸਭ ਦੇਸਨ ਪ੍ਰਗਟਾਇ (ਸੂਰਜ ਪ੍ਰਕਾਸ਼) ਮੇਦਨੀ ਪ੍ਰਕਾਸ਼ ਦੀ ਪਰਜਾ ਅਤੇ ਸਿੱਖਾਂ ਨੇ ਰਲ ਕੇ ਇਕ ਕੱਚਾ ਕਿਲ੍ਹਾ ਤਿਆਰ ਕੀਤਾ। ਪਿਛੋਂ ਹੋਰ ਇਮਾਰਤਾਂ ਬਣੀਆਂ। ਇਥੇ ਚੰਗੀ ਰੌਣਕ ਹੋ ਗਈ। ਰਾਜਾ ਫ਼ਤਹਸ਼ਾਹ ਭੀ ਗੁਰੂ ਜੀ ਦੀ ਮੁਲਾਕਾਤ ਲਈ ਹਾਜ਼ਰ ਹੋਇਆ। ਆਪ ਜੀ ਨੇ ਉਸ ਨੂੰ ਸਮਝਾਇਆ। ਉਸ ਦੀ ਰਾਜਾ ਮੇਦਨੀ ਪ੍ਰਕਾਸ਼ ਨਾਲ ਸੁਲਾਹ ਕਰਾ ਦਿਤਾ। ਰਾਜਾ ਫ਼ਤਹ ਸ਼ਾਹ ਨੇ ਜਿਹੜਾ ਇਲਾਕਾ ਨਾਹਣ ਨਰੇਸ਼ ਦਾ ਖੋਹਿਆ ਸੀ, ਉਹ ਵਾਪਸ ਕਰਾ ਦਿਤਾ। ਇਹ ਬੜੀ ਭਾਰੀ ਰਾਜਨੀਤਕ ਸਫ਼ਲਤਾ ਸੀ।

ਕਲਗੀਆਂ ਵਾਲੇ ਸਤਿਗੁਰ ਜੀ ਦੀ ਮਹਿਮਾਂ ਅਪਰ ਅਪਾਰ ॥
'ਜੋ ਸਿਮਰੰਦੇ ਸਾਂਈ ਨੂੰ ਭਵਜਲੋਂ ਹੁੰਦੇ ਪਾਰ' ॥

ਗੁਰੂ ਜੀ ਦਾ ਤੇਜ ਪ੍ਰਤਾਪ ਤੇ ਸੈਨਿਕ ਤਿਆਰੀ ਦੇਖ ਕੇ ਰਾਮਰਾਇ ਨੂੰ ਬਹੁਤ ਡਰ ਹੋ ਗਿਆ। ਉਹ ਗੁਰੂ ਘਰ ਵਿਚੋਂ ਛੇਕਿਆ ਹੋਇਆ ਹਕੂਮਤ ਦਾ ਸਾਥੀ ਸੀ। ਉਹ ਗੁਰੂ ਘਰ ਦੀ ਤਾਕਤ ਨੂੰ ਆਪਣੇ ਵਿਰੁਧ ਸਮਝਦਾ ਸੀ, ਪਰ ਉਸ ਦੇ ਘਰੋਗੀ ਹਾਲਾਤ ਬਹੁਤ ਵਿਗੜ ਚੁਕੇ ਸਨ। ਮਸੰਦ ਆਕੀ ਹੋ ਬੈਠੇ ਸਨ। ਬਹਿਲੋ ਕਾ ਗੁਰਦਾਸ ਅਤੇ ਤਾਰਾ ਰਾਮ ਰਾਇ ਦੇ ਦੋ ਵਡੇ ਮਸੰਦ ਸਨ, ਗੁਰਦਾਸ ਨੇ ਉਸ ਨੂੰ ਸਮਝਾਯਾ ਗੁਰੂ ਜੀ ਬਹੁਤ ਵਿਸ਼ਾਲ ਹਿਰਦੇ ਵਾਲੇ ਨੀਤੀ ਨਿਪੁੰਨ, ਧੀਰਜਵਾਨ ਅਤੇ ਬਖਸ਼ਿੰਦ ਹਨ। ਇਸ ਲਈ ਉਨ੍ਹਾਂ ਨਾਲ ਮੇਲ ਕਰਨ ਵਿੱਚ ਕੋਈ ਹਰਜ ਨਹੀਂ। ਰਾਮ ਰਾਇ ਨੇ ਇਹ ਸਲਾਹ ਮੰਨ ਕੇ ਜਮਨਾਂ ਦੇ ਕਿਨਾਰੇ ਬੇੜੀ ਵਿੱਚ ਗੁਰੂ ਜੀ ਨਾਲ ਮੁਲਾਕਾਤ ਕੀਤੀ। ਉਸ ਨੇ ਆਪਣੇ ਕੀਤੇ ਤੇ ਪਸਚਾਤਾਪ ਕੀਤਾ। ਘਰੋਗੀ ਲੜਾਈ ਤੇ ਮਸੰਦਾਂ ਦੀ ਸੀਨਾਜ਼ੋਰੀ ਦਾ ਜ਼ਿਕਰ ਭੀ ਕੀਤਾ, ਅਤੇ ਸਹਾਇਤਾ ਮੰਗੀ। ਦਸਮ ਪਾਤਸ਼ਾਹ ਜੀ ਨੇ ਉਸਦੀਆਂ ਭੁਲਾਂ ਨੂੰ ਮਾਫ ਕਰ ਦਿਤਾ

ਗੁਰੂ ਜੀ ਨੇ ਹਰ ਤਰਾਂ ਮਦਦ ਕਰਨ ਦਾ ਭਰੋਸਾ ਦਿੱਤਾ। ਮੁਲਾਕਾਤ ਦੇ ਸਮੇਂ ਰਾਮ ਰਾਇ ਦੇ ਮਸੰਦ ਤੇ ਸੇਵਕ ਦੋਹਾਂ ਵਲ ਪਿੱਠ ਕਰਕੇ ਖਲੋਤੇ ਰਹੇ, ਇਸ ਲਈ ਮਹਾਰਾਜ ਨੇ ਬਚਨ ਕੀਤਾ, ਰਾਮ ਰਾਇ ਗੁਰੂ ਕਾ ਉਸਦੀ ਸੰਗਤ ਭੂਤਨੀ। ਇਸ ਤੋਂ ਕੁਝ ਚਿਰ ਬਾਅਦ ਸਮਾਧੀ ਵਿੱਚ ਬੈਠੇ ਹੋਏ ਨੂੰ ਮੁਰਦਾ ਦਸ ਕੇ ਫੂਕ ਦਿਤਾ। ਗੁਰੂ ਜੀ ਡੇਹਰਾ ਦੂਨ ਗਏ ਆਪ ਜੀ ਨੇ ਉਸ ਦੇ ਘਰੋਂ ਮਾਈ ਪੰਜਾਬ ਕੌਰ ਨੂੰ ਧੀਰਜ ਦਿਤਾ। ਸਾਰੇ ਮਸੰਦਾਂ ਨੂੰ ਇਕੱਠਾ ਕੀਤਾ। ਇਕ ਹਵੇਲੀ ਵਿੱਚ ਬੰਦ ਕਰਕੇ ਅਪਰਾਧੀਆਂ ਨੂੰ ਯੋਗ ਦੰਡ ਦਿਤਾ। ਕਈਆਂ ਨੂੰ ਬਖਸ਼ ਵੀ ਦਿਤਾ। ਡੇਹਰਾਦੂਨ ਵਿਚ ਰਾਮ ਰਾਇ ਦਾ ਦੇਹੁਰਾ ਹੈ, ਇਸ ਦੇ ਨਾਲ ਦਸਮ ਪਾਤਸ਼ਾਹ ਦਾ ਅਸਥਾਨ ਤੇ ਇਕ ਸੁਰੰਗ ਹੈ ਜਿਥੇ ਮਸੰਦਾਂ ਨੂੰ ਬੁਲਾ ਕੇ ਸੁਧਾਰਿਆ ਗਿਆ ਸੀ।

ਪਾਉਂਟੇ ਵਿੱਚ ਹੀ ਸ਼ਬਦ ਬਦਰਦੀਨ (ਬੁਧੂਸ਼ਾਹ) ਸਢੌਰੇ ਵਾਲਾ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਇਆ। ਗੁਰੂ ਦਰਬਾਰ ਵਿਚ ਉਪਦੇਸ਼ ਸੁਣ ਕੇ ਅਤੇ ਸੰਗਤ ਕਰਕੇ ਸਿਦਕੀ ਬਣ ਗਿਆ। ਬੁਧੂ ਸ਼ਾਹ ਕੁਝ ਚਿਰ ਗੁਰੂ ਜੀ ਪਾਸ ਨਿਵਾਸ ਕਰਕੇ ਵਾਪਸ ਸਢੌਰੇ ਚਲਾ ਗਿਆ। ਇਸ ਦੇ ਪਾਸ ਪਿੰਡ ਦਾਮਲਾ ਜ਼ਿਲਾ ਕਰਨਾਲ ਦੇ ਪੰਜ ਸੌ ਪਠਾਣ ਆਏ, ਇਹ ਸ਼ਾਹੀ ਫ਼ੌਜ ਵਿੱਚੋਂ ਕਢ ਹੋਏ ਤੇ ਰੁਜ਼ਗਾਰ ਤੋਂ ਟੁਟੇ ਹੋਏ ਪਠਾਣਾਂ ਨੇ ਬੁਧੂਸ਼ਾਹ ਨੂੰ ਕਿਹਾ, 'ਸਾਨੂੰ ਕਿਤੇ ਨੌਕਰ ਕਰਾ ਦਿਓ, ਸਯਦ ਇਨ੍ਹਾਂ ਨੂੰ ਗੁਰੂ ਜੀ ਪਾਸ ਪਾਉਂਟੇ ਲੈ ਆਇਆ। ਮਹਾਰਾਜ ਨੇ ਇਨ੍ਹਾਂ ਨੂੰ ਫੌਜ ਵਿੱਚ ਨੌਕਰ ਰਖ ਲਿਆ। ਇਨ੍ਹਾਂ ਦੇ ਪੰਜ ਮੁਖੀ ਸਰਦਾਰ ਸਨ, ਜਿਨ੍ਹਾਂ ਦੇ ਨਾਂ ਇਹ ਹਨ:—ਕਾਲੇ ਖਾਂ, ਹਯਾਤ ਖਾਂ, ਉਮਰ ਖਾਂ ਤੇ ਨਜਾਬਤ ਖਾਂ। ਸਰਦਾਰਾਂ ਦੀ ਤਨਖਾਹ ਪੰਜ ਰੁਪਏ ਅਤੇ ਘੋੜ ਸਵਾਰਾਂ ਦੀ ਇਕ ਰੁਪਇਆ ਰੋਜ਼ਾਨਾ ਨੀਯਤ ਹੋਈ। ਗੁਰੂ ਜੀ ਦੀ ਫੌਜ ਦੋ ਤਰ੍ਹਾਂ ਦੀ ਸੀ, ਇਕ ਤੇ ਸਿਦਕੀ ਨਿਸ਼ਕਾਮ ਪ੍ਰੇਮੀ ਤੇ ਆਪਾ ਵਾਰਨ ਵਾਲੇ ਸੂਰਬੀਰ ਸਿਖਾਂ ਦੀ ਦੂਜੇ

ਤਨਖਾਹਦਾਰ ਪਠਾਣ ਆਦਿਕ ਸਨ। ਔਰੰਗਜ਼ੇਬ ਦੇ ਦਰਬਾਰ ਵਿਚੋਂ ਕਢੇ ਹੋਏ ਕੁਝ ਰਾਜਪੂਤ ਵੀ ਮਹਾਰਾਜ ਦੀ ਸ਼ਰਨ ਵਿੱਚ ਰਹਿੰਦੇ ਸਨ। ਹਜ਼ੂਰ ੧੭੪੨ ਵਿੱਚ ਕਪਾਲ ਮੋਚਨ ਆਏ। ਇਥੇ ਗੁਰੂ ਜੀ ਨੇ ਸਾਫ ਸੁਥਰੇ ਰਹਿਣ ਦਾ ਉਪਦਸ਼ ਦਿੱਤਾ।

ਗੁਰੂ ਜੀ ਨੇ ਕਾਵਿ ਰਚਨਾ ਦਾ ਕੰਮ ਅਨੰਦਪੁਰ ਹੀ ਸ਼ੁਰੂ ਕਰ ਦਿਤਾ ਸੀ। ਇਹ ਰੌ ਪੌਂਟੇ ਸਾਹਿਬ ਵਿੱਚ ਪੂਰੇ ਜ਼ੋਰ ਨਾਲ ਜਾਰੀ ਰਹੀ। ਆਪ ਜੀ ਨੇ ਜਾਪੁ ਸਾਹਿਬ ਤੇ ਹੋਰ ਕਈ ਬਾਣੀਆਂ ਉਚਾਰਨ ਕੀਤੀਆਂ। ਇਥੇ ਕਵੀ ਦਰਬਾਰ ਹੁੰਦਾ ਸੀ। ਦੂਰੋਂ ਦੂਰੋਂ ਸੰਗਤਾਂ ਆਉਂਦੀਆਂ ਸਨ। ਪੰਜ ਸੌ ਉਦਾਸੀ ਸਾਧੂ ਵੀ ਮਹਾਰਾਜ ਪਾਸ ਆ ਟਿਕੇ।

ਇਹਨਾਂ ਦਿਨਾਂ ਵਿਚ ਹੀ ਰਾਜਾ ਭੀਮ ਚੰਦ ਕਹਿਲੂਰ ਦੇ ਪੁਤ੍ਰ ਅਜਮੇਰ ਚੰਦ ਦੀ ਸ਼ਾਦੀ ਰਾਜੇ ਫ਼ਤਹ ਸ਼ਾਹ ਸ੍ਰੀ ਨਗਰ (ਗੜ੍ਹਵਾਲ) ਦੀ ਲੜਕੀ ਨਾਲ ਹੋਣੀ ਨੀਯਤ ਹੋਈ। ਕਹਿਲੂਰ ਤੋਂ ਸ੍ਰੀ ਨਗਰ ਨੂੰ ਜਾਂਦਿਆਂ ਪੌਂਟਾ ਸਾਹਿਬ ਰਾਹ ਵਿਚ ਆਉਂਦਾ ਸੀ। ਪਹਾੜੀ ਰਾਜਿਆਂ ਦੇ ਦਿਲ ਵਿੱਚ ਵੈਰ ਤੇ ਈਰਖਾ ਦੀ ਅੱਗ ਬਲ ਰਹੀ ਸੀ, ਉਹਨਾਂ ਨੇ ਕਪਟ ਕਰਕੇ ਜੰਞ ਦੇ ਨਾਲ ਬਹੁਤ ਸਾਰੀ ਸੈਨਾਂ ਭੀ ਲੈ ਲਈ। ਦਿਲ ਵਿਚ ਇਹ ਠਾਣੀ ਕਿ ਵਿਆਹ ਦੇ ਪਿਛੋਂ ਗੁਰੂ ਜੀ ਨਾਲ ਕਰਾਰੇ ਹੱਥ ਕੀਤੇ ਜਾਣ। ਨੀਤੀ ਨਿਪੁੰਨ ਗੁਰੂ ਜੀ ਭੀ ਬੇਖ਼ਬਰ ਨਹੀਂ ਸਨ।

ਰਾਜਾ ਫ਼ਤਹ ਸ਼ਾਹ ਦੇ ਗੁਰੂ ਸਾਹਿਬ ਨਾਲ ਸਬੰਧ ਬਹੁਤ ਚੰਗੇ ਸਨ, ਇਸ ਲਈ ਉਸਨੇ ਆਪਣੀ ਲੜਕੀ ਦੀ ਸ਼ਾਦੀ ਤੇ ਮਹਾਰਾਜ ਨੂੰ ਸੱਦ ਭੇਜਿਆ। ਹਜ਼ੂਰ ਆਪ ਤੇ ਨਾ ਗਏ, ਆਪ ਨੇ ਦੀਵਾਨ ਨੰਦ ਚੰਦ ਅਤੇ ਦਇਆ ਰਾਮ ਪ੍ਰੋਹਤ ਨੂੰ ਕੁਝ ਸਵਾਰਾਂ ਸਮੇਤ ਸਵਾ ਲੱਖ ਰੁਪਏ ਦਾ ਤੰਬੋਲ ਦੇ ਕੇ ਭੇਜਿਆ। ਇਧਰੋਂ ਪਹਾੜੀ ਰਾਜੇ ਜੰਞ ਲੈ ਕੇ ਪਾਉਂਟੇ ਤੋਂ ਤਿੰਨ ਚਾਰ ਕੋਹ ਦੀ ਵਿੱਥ ਤੇ ਆ ਪੁਜੇ। ਇਹਨਾਂ ਨੇ

ਗੁਰੂ ਜੀ ਨੂੰ ਲੁਟਣ ਦੀ ਧਮਕੀ ਦਿਤੀ। ਗੁਰੂ ਜੀ ਨੇ ਸਿੱਖਾਂ ਨੂੰ ਤਿਆਰੀ ਦਾ ਹੁਕਮ ਦੇ ਦਿਤਾ। ਉਹਨਾਂ ਨੇ ਪਹਾੜੀਆਂ ਦਾ ਰਸਤਾ ਜਾ ਰੋਕਿਆ। ਰਾਜ ਕੁਮਾਰ ਤੇ ਇਕ ਮੰਤ੍ਰੀ ਗੁਰੂ ਜੀ ਦੇ ਦਰਬਾਰ ਵਿਚ ਆਏ ਤੇ ਲੰਘਣ ਦੀ ਬੇਨਤੀ ਕੀਤੀ। ਆਪ ਜੀ ਨੇ ਉਹਨਾਂ ਨੂੰ ਜਾਣ ਦਿੱਤਾ। ਲਾੜਾ ਤੇ ਮੰਤ੍ਰੀ ਇਕ ਰਸਤੇ ਗਏ ਤੇ ਫ਼ੌਜ ਦੂਜੇ ਪਾਸਿਉਂ ਵਲ ਪਾ ਕੇ ਸ੍ਰੀ ਨਗਰ ਪੁਜੀ। ਇਸ ਪਰ ਭੀਮ ਚੰਦ ਸੜ ਬਲ ਗਿਆ। ਸ਼ਾਦੀ ਹੋ ਗਈ। ਜਦ ਨੰਦ ਚੰਦ ਨੇ ਤੰਬੋਲ ਪੇਸ਼ ਕੀਤਾ ਤਾਂ ਇਸ ਨੇ ਬਲਦੀ ਤੇ ਤੇਲ ਪਾਇਆ। ਭੀਮ ਚੰਦ ਨੇ ਗੁਸੇ ਵਿਚ ਆ ਕੇ ਰਾਜਾ ਫ਼ਤਹ ਸ਼ਾਹ ਨੂੰ ਕਿਹਾ, 'ਤੁਸੀਂ ਸਾਡੀ ਨੱਕ ਕਟੀ ਕੀਤੀ ਹੈ। ਗੁਰੂ ਸਾਡਾ ਦੁਸ਼ਮਨ ਹੋਵੇ ਤੇ ਤੁਸੀਂ ਉਸ ਦਾ ਤੰਬੋਲ ਪ੍ਰਵਾਨ ਕਰੋ? ਜਾਂ ਇਹ ਤੰਬੋਲ ਮੋੜ ਦਿਓ ਜਾਂ ਅਸੀਂ ਤੁਹਾਡੀ ਲੜਕੀ ਦਾ ਡੋਲਾ ਛਡਦੇ ਹਾਂ।' ਰਾਜਾ ਫ਼ਤਹ ਸ਼ਾਹ ਸ਼ਰੀਕਾਂ ਦੇ ਦਬਾ ਵਿੱਚ ਆ ਗਿਆ। ਸਿੱਖਾਂ ਨੇ ਪਹਾੜੀਆਂ ਦੀ ਬਦਲੀ ਹੋਈ ਨੀਯਤ ਵੇਖ ਕੇ ਸਵਾ ਲੱਖ ਰੁਪਏ ਤੇ ਬਸਤ੍ਰ ਆਦਿਕ ਕੀਮਤੀ ਚੀਜ਼ਾਂ ਸੰਭਾਲ ਲਈਆਂ, ਘੋੜਿਆਂ ਤੇ ਸਵਾਰ ਹੋਕੇ ਪੌਂਟੇ ਵਲ ਚਲ ਪਏ। ਪਹਾੜੀਆਂ ਨੇ ਮਾਲ ਲੁਟਣ ਲਈ ਪਿੱਛਾ ਕੀਤਾ, ਪੱਤਣ ਤੇ ਆ ਕੇ ਲੜਾਈ ਹੋਈ ਪਰ ਸਿੱਖਾਂ ਨੇ ਉਨ੍ਹਾਂ ਨੂੰ ਪਛਾੜ ਕੇ ਰਖ ਦਿਤਾ। ਸ੍ਰੀ ਨਗਰ ਤੋਂ ਲਾੜਾ ਲਾੜੀ ਤੇ ਕਹਿਲੂਰ ਨੂੰ ਭੇਜੇ ਗਏ, ਰਾਜਿਆਂ ਨੇ ਗਿਣ ਮਿਥਕੇ ਲੜਾਈ ਕਰਨ ਦਾ ਫੈਸਲਾ ਕਰ ਲਿਆ। ਕਸ਼ਮੀਰ ਤੋਂ ਇਕ ਸਿੱਖ ਗੁਰੂ ਜੀ ਲਈ ਇਕ ਸੌ ਘੋੜੇ ਲਿਆ ਰਿਹਾ ਸੀ ਪਹਾੜੀਆਂ ਨੇ ਉਹ ਘੋੜੇ ਖੋਹਣ ਦਾ ਜਤਨ ਕੀਤਾ। ਰਾਜਾ ਫਤਹ ਸ਼ਾਹ ਤੇ ਭੀਮ ਚੰਦ ਨੇ ਚੜ੍ਹਾਈ ਕਰ ਦਿੱਤੀ। ਬਚਿਤ੍ਰ ਨਾਟਕ ਵਿੱਚ ਗੁਰੂ ਜੀ ਲਿਖਦੇ ਹਨ ;—

ਫ਼ਤਹ ਸ਼ਾਹ ਕੋਪਾ ਤਬ ਰਾਜਾ।
ਲੋਹ ਪਰਾ ਹਮ ਸਉ ਬਿਨ ਕਾਜਾ।

ਰਾਜਿਆਂ ਦੀ ਤਿਆਰੀ ਦੇਖਕੇ ਗੁਰੂ ਜੀ ਨੇ ਸਿੱਖਾਂ ਤੇ ਪਠਾਣਾਂ ਨੂੰ ਜੁਧ ਦੀ ਤਿਆਰੀ ਦਾ ਹੁਕਮ ਦੇ ਦਿਤਾ। ਉਸ ਸਮੇਂ ਪਹਾੜੀਆਂ ਨੇ ਪਠਾਣਾਂ ਨੂੰ ਚਿੱਠੀ ਲਿਖੀ, 'ਤੁਸੀਂ ਸਾਡੇ ਨਾਲ ਆ ਰਲੋ।' ਇਹ ਚਿੱਠੀ ਪੜ੍ਹ ਕੇ ਪਠਾਣ ਫਿਸਲ ਗਏ। ਕਿਸੇ ਨੇ ਮੁੰਡੇ ਕੁੜੀ ਦੇ ਨਿਕਾਹ ਦਾ ਬਹਾਨਾ ਕੀਤਾ, ਕਿਸੇ ਸਬੰਧੀਆਂ ਦੀ ਮੌਤ ਦਾ, ਕਈਆਂ ਨੇ ਤਨਖਾਹ ਵਧਾਉਣ ਲਈ ਅੜਿਕਾ ਡਾਹਿਆ। ਇਕ ਕਾਲੇ ਖਾਂ ਉਸਦੇ ਨਾਲ ਸੌ ਸਵਾਰਾਂ ਨੂੰ ਛਡਕੇ ਬਾਕੀ ਸਾਰੇ ਪਠਾਣ ਗ਼ਦਾਰੀ ਕਰਕੇ ਪਹਾੜੀਆਂ ਨਾਲ ਜਾ ਮਿਲੇ।

ਪੰਜ ਸੌ ਉਦਾਸੀ ਸਨ, ਉਹ ਭੀ ਰਾਤ ਨੂੰ ਖਿਸਕ ਗਏ। ਉਨ੍ਹਾਂ ਦਾ ਮਹੰਤ ਕਿਰਪਾਲ ਪਿੰਡ ਹੇਅਰ (ਲੁਧਿਆਣਾ) ਰਹਿ ਗਿਆ।

ਗੁਰੂ ਜੀ ਨ ਕਿਹਾ, ਮਹੰਤ ਜੀ! ਤੁਸੀਂ ਕਿਉਂ ਨਹੀਂ ਗਏ? ਸੱਚੇ ਪਾਤਸ਼ਾਹ! ਉਦਾਸੀ ਗੁਰੂ ਘਰ ਦੇ ਪ੍ਰਚਾਰਕ ਤੇ ਲੂਣ ਖਾਣ ਵਾਲੇ ਹਨ, ਬਿਪਤਾ ਸਮੇਂ ਬੇਮੁਖ ਹੋਣਾ ਠੀਕ ਨਹੀਂ ਸੀ। ਗੁਰੂ ਜੀ ਨੇ ਮਹੰਤ ਨੂੰ ਕਿਹਾ, 'ਤੁਆਂ ਉਦਾਸੀਆਂ ਦੀ ਲਾਜ ਰਖ ਲਈ; ਜਾਓ! ਬਸਤਰ ਤੇ ਸ਼ਸਤਰ ਧਾਰਨ ਕਰੋ ਤੇ ਧਰਮ ਜੁਧ ਵਿੱਚ ਹਾਜ਼ਰ ਹੋਵੋ।' ਕੁਝ ਸਿੱਖ ਘਬਰਾ ਗਏ ਤੇ ਗੁਰੂ ਜੀ ਨੂੰ ਕਹਿਣ ਲਗੇ; ਕਿਵੇਂ ਲੜਾਂਗੇ ਜਦ ਉਦਾਸੀ ਸਾਧੂ ਤੇ ਚਾਰ ਸੌ ਪਠਾਣ ਬਿਪਤਾ ਵੇਲੇ ਛੱਡ ਗਏ ਹਨ? ਗੁਰੂ ਜੀ ਨੇ ਲਲਕਾਰ ਕੇ ਕਿਹਾ, ਸਿਖੋ! ਚਿੰਤਾ ਨਾ ਕਰੋ, ਅਸੀਂ ਮਨੁਖਾਂ ਦੇ ਆਸਰੇ ਜੁਧ ਨਹੀਂ ਲੜਨਾ, ਅਕਾਲਪੁਰਖ ਦੇ ਆਸਰੇ ਜੁਧ ਕਰਨਾ ਹੈ, 'ਨਿਸਚੈ ਕਰ ਅਪਨੀ ਜੀਤ ਕਰੋਂ' 'ਵਾਹਿਗੁਰੂ' ਧਰਮ ਧੁਜਾ ਸਾਨੂੰ ਫ਼ਤਹ ਬਖਸ਼ੇਗਾ, ਅਜੇ ਵੀ ਜੋ ਕਾਇਰ ਤੇ ਬੁਜ਼ਦਿਲ ਹੈ, ਜਿਸ ਨੇ ਰਣ ਵਿੱਚ ਪਿਠ ਦੇਣੀ ਹੈ, ਉਹ ਜਾ ਸਕਦਾ ਹੈ।' ਇਹ ਬਚਨ ਸੁਣਕੇ ਸਿੱਖਾਂ ਵਿੱਚ ਜੋਸ਼ ਦੀ ਲਹਿਰ ਦੌੜ ਗਈ। ਸਿਦਕੀ ਸਿਖਾਂ ਅਤੇ ਨਿਸ਼ਕਾਮ ਸੇਵਕਾਂ ਨੇ ਤਨ, ਮਨ, ਧਨ, ਵਾਰਨ ਦਾ ਫੈਸਲਾ ਕਰ ਲਿਆ। ਪੀਰ ਬੁਧੂ ਸ਼ਾਹ ਨੂੰ ਜਦ ਪਠਾਣਾਂ ਦੀ ਗੱਦਾਰੀ ਅਤੇ

ਭੰਗਾਣੀ ਦੇ ਜੰਗ ਦਾ ਪਤਾ ਲਗਾ ਤਾਂ ਦੋ ਭਰਾ, ਚਾਰ ਪੁਤਰ ਅਤੇ ੭੦੦ ਮੁਰੀਦ ਲੈਕੇ ਪਾਉਂਟੇ ਸਾਹਿਬ ਹਾਜ਼ਰ ਹੋਇਆ। ਗੁਰੂ ਜੀ ਨੇ ਪਾਉਂਟੇ ਤੋਂ ਛੇ ਕੋਹ ਦੀ ਵਿਥ ਤੇ ਭੰਗਾਣੀ ਪਿੰਡ ਦੇ ਪਾਸ, ਗਿਰੀ ਨਦੀ ਅਤੇ ਜਮਨਾਂ ਦੇ ਵਿਚਕਾਰ ਰਣਖੰਭਾ ਜਾ ਗੱਡਿਆ। ਆਪ ਜੀ ਸ਼ਾਸਤ੍ਰ ਬਸਤ੍ਰ ਸਜਾ ਕੇ ਘੋੜੇ ਤੇ ਸਵਾਰ ਹੋਕੇ ਨਿਕਲੇ। ਆਪ ਜੀ ਦੇ ਨਾਲ ਬੀਬੀ ਵੀਰੋ ਜੀ ਦੇ ਪੁਤਰ ਮੋਹਰੀ, ਗੁਲਾਬ ਰਾਇ, ਜੀਤ ਮੱਲ ਸੰਗੋਸ਼ਾਹ ਤੇ ਗੰਗਾ ਰਾਮ ਸਨ। ਇਨ੍ਹਾਂ ਤੋਂ ਬਿਨਾਂ ਦੀਵਾਨ ਨੰਦ ਚੰਦ ਸਾਹਿਬ; ਮਾਮਾ ਕ੍ਰਿਪਾਲ ਜੀ, ਪ੍ਰੋਹਤ ਦਇਆ ਰਾਮ, ਭਾਈ ਮੇਹਰਾ, ਕਾਲਾ; ਊਦਾ; ਆਲਮ; ਚੰਦਨ ਰਾਇ ਅਤੇ ਪੀਰ ਬੁਧੂ ਸ਼ਾਹ ਜਥਿਆਂ ਦੀ ਕਮਾਨ ਕਰ ਰਹੇ ਸਨ। ਸਿਖ ਸੈਨਾਂ ਪੰਜ ਕੁ ਹਜ਼ਾਰ ਸੀ। ਪਹਾੜੀ ਸੈਨਾਂ ਦੇ ਮੁਖੀ ਰਾਜਾ ਭੀਮ ਚੰਦ, ਫ਼ਤਹ ਸ਼ਾਹ; ਗੁਪਾਲ ਚੰਦ ਗੁਲੇਰੀਆ, ਕਿਰਪਾਲ ਚੰਦ ਕਾਂਗੜਾ; ਕੇਸਰੀ ਚੰਦ ਜਸਵਾਲ, ਹਰੀ ਚੰਦ ਹੰਡੂਰੀਆ, ਦਿਆਲ ਚੰਦ ਕਾਠਗੜ੍ਹੀਆ, ਕਰਮ ਚੰਦ ਭੰਬੋਰ, ਆਦਿਕ ਰਾਜੇ ਅਤੇ ਉਮਰ ਖਾਂ, ਹਯਾਤ ਖਾਂ; ਭੀਖਣ ਖਾਂ, ਨਜਾਬਤ ਖਾਂ, ਆਦਿਕ ਪਠਾਣ ਸਰਦਾਰ ਸਨ। ਪਹਾੜੀ ਸੈਨਾਂ ਦੀ ਗਿਣਤੀ ਸਿਖਾਂ ਨਾਲੋਂ ਬਹੁਤ ਵਧੇਰੇ ਸੀ ਇਸ ਨਾਲ ਮੁਲਖਈਆ ਭੀ ਸੀ। ੧੬ ਵੈਸਾਖ ੧੭੪੬ ਨੂੰ ਦੋਹਾਂ ਦਲਾਂ ਦਾ ਟਾਕਰਾ ਹੋ ਪਿਆ, ਭਾਈ ਸੰਗੋਸ਼ਾਹ ਨੇ ਸਿੱਖ ਸੈਨਾਂ ਨੂੰ ਅਜਿਹੇ ਥਾਂ ਖੜਾ ਕੀਤਾ ਸੀ ਜਿਥੋਂ ਮਾਰ ਵਧੇਰੇ ਹੋ ਸਕਦੀ ਸੀ; ਇਸ ਲਈ ਜਦ ਪਹਾੜੀਏ ਅਗੇ ਵਧੇ ਤਾਂ ਸਿੱਖਾਂ ਨੇ ਦੋ ਹਜ਼ਾਰ ਬੰਦੂਕਾਂ ਦਾਗ ਦਿਤੀਆਂ। ਸੈਂਕੜੇ ਆਦਮੀ ਫੁੰਡ ਦਿੱਤੇ। ਰਾਮਾ ਤਰਖਾਣ ਦੋ ਤੋਪਾਂ ਗਡੇ ਤੇ ਲਦ ਕੇ ਗੁਰੂ ਜੀ ਲਈ ਲੈ ਆਇਆ। ਘਮਸਾਣ ਦੀ ਜੰਗ ਹੋਈ; ਮਹੰਤ ਕਿਰਪਾਲ ਦਾਸ ਨੇ ਕੁਤਕੇ ਨਾਲ ਹਯਾਤ ਖਾਂ ਦਾ ਸਿਰ ਫੇਹ ਦਿਤਾ। ਨੰਦ ਚੰਦ ਨੇ ਨਜਾਬਤ ਖਾਂ ਦੇ ਛਕੇ ਛੁੜਾ ਦਿਤੇ। ਲਾਲ ਚੰਦ ਹਲਵਾਈ ਨੇ ਗੁਰੂ ਕਿਰਪਾ ਨਾਲ ਅਜੇਹੀ ਤਲਵਾਰ ਚਲਾਈ ਕਿ ਵੈਰੀ ਹੈਰਾਨ

ਰਹਿ ਗਏ। ਧਰਮ ਜੁੱਧ ਕਰਦਿਆਂ ਇਹ ਸੂਰਬੀਰ ਸ਼ਹੀਦ ਹੋ ਗਿਆ। ਲਾਲ ਚੰਦ ਮਾਹੀ ਨੇ ਵੀ ਬੀਰਤਾ ਦੇ ਜੌਹਰ ਵਿਖਾਏ। ਜੀਤਮਲ ਤੇ ਸੰਗੋਸ਼ਾਹ ਨੇ ਗਾਜੀ ਚੰਦ ਚੰਦੇਲ ਤੇ ਰਾਜਾ ਹਰੀਚੰਦ ਨਾਲ ਕਰਾਰੇ ਹੱਥ ਕੀਤੇ। ਗਾਜੀ ਚੰਦ ਤੇ ਨਜਾਬਤ ਖਾਂ ਮਾਰੇ ਗਏ। ਸਿੱਖਾਂ ਵਲੋਂ ਸ੍ਰੀ ਜੀਤਮਲ ਤੇ ਸੰਗੋਸ਼ਾਹ ਸ਼ਹੀਦ ਹੋਏ। ਸ੍ਰੀ ਦਸਮੇਸ਼ ਜੀ ਦੇ ਟਾਕਰੇ ਤੇ ਰਾਜਾ ਹਰੀਚੰਦ ਆਇਆ। ਉਸ ਨੇ ਗੁਰੂ ਜੀ ਤੇ ਦੋ ਵਾਰ ਕੀਤੇ; ਉਹ ਸਫਲ ਨਾ ਹੋ ਸਕਿਆ। ਹਜ਼ੂਰ ਦੇ ਤੀਰਾਂ ਨਾਲ ਓਹ ਡਿਗ ਪਿਆ। ਬਸ ਫੇਰ ਕੀ ਸੀ, ਪਹਾੜੀਆਂ ਦੀ ਫੌਜ ਨੱਠ ਖਲੋਤੀ। (ਗੁਰਦੁਆਰਾ ਤੀਰ ਗੜ੍ਹੀ ਸ੍ਰੀ ਦਸਮੇਸ਼ ਪਿਤਾ ਜੀ ਦੀ ਯਾਦ ਵਿੱਚ ਮੌਜੂਦ ਹੈ)।

ਇਸ ਜੰਗ ਵਿੱਚ ਪੀਰ ਬੁਧੂ ਸ਼ਾਹ ਦੇ ਦੋ ਪੁਤਰ ਤੇ ਕਈ ਮੁਰੀਦ ਸ਼ਹੀਦ ਹੋਏ। ਤਿੰਨ ਦਿਨ ਦੀ ਜੰਗ ਦੇ ਬਾਹਦ ੧੮ ਵੈਸਾਖ ੧੭੪੬ ਨੂੰ ਗੁਰੂ ਜੀ ਦੀ ਫ਼ਤਹ ਹੋਈ। ਦਸਮ ਪਾਤਸ਼ਾਹ ਜੀ ਲਿਖਦੇ ਹਨ:—

ਭਈ ਜੀਤ ਮੇਰੀ।
ਕਿਰਪਾ ਕਾਲ ਕੇਰੀ।

ਸੂਰਬੀਰ ਸਿੱਖਾਂ ਨੂੰ ਸਿਰਪਾਉ ਦਿਤੇ ਗਏ। ਸ਼ਹੀਦਾਂ ਦਾ ਸਸਕਾਰ ਕੀਤਾ ਗਿਆ। ਪੀਰ ਬੁਧੂਸ਼ਾਹ ਨੂੰ ਇਕ ਦਸਤਾਰ, ਕੰਘਾ ਕੇਸਾਂ ਦੇ ਕੁਝ ਵਾਲ ਕ੍ਰਿਪਾਨ ਤੇ ਹੁਕਮਨਾਮੇ ਦੀ ਬਖਸ਼ਸ਼ ਹੋਈ। (ਇਹ ਚੀਜ਼ਾਂ ਹੁਣ ਗੁ: ਸਿਰਪਾਉ ਨਾਭਾ ਵਿੱਚ ਮੌਜੂਦ ਹਨ।

ਭੰਗਾਣੀ ਜੁਧ ਫ਼ਤਹ ਹੋਣ ਤੋਂ ਬਾਹਦ ਗੁਰੂ ਜੀ ਸਢੌਰਾ, ਲਾਹੜਪੁਰ, ਟੋਕਾ; ਟਾਬਰੇ; ਰਾਇਪੁਰ; ਟੋਡੇ; ਨਾਡੇ; ਨਾਭੇ; ਢਕੌਲੀ; ਬੂੰਗਾ; ਕੀਰਤਪੁਰ ਤੋਂ ਹੁੰਦੇ ਅਨੰਦਪੁਰ ਆ ਗਏ।



# ਦਸ ਗੁਰੂ ਇਕ ਜੋਤ

੧. ਬਾਬਾ ਨਾਨਕ ਜੀ

੨. ਗੁਰੂ ਅੰਗਦ ਦੇਵ ਜੀ

੩. ਗੁਰੂ ਅਮਰਦਾਸ ਜੀ

੪. ਗੁਰੂ ਰਾਮ ਦਾਸ ਜੀ

੫. ਗੁਰੂ ਅਰਜਨ ਦੇਵ ਜੀ

੬. ਗੁਰੂ ਹਰਿ ਗੋਬਿੰਦ ਜੀ ਮੀਰੀ ਪੀਰੀ ਦੇ ਮਾਲਕ

੭. ਗੁਰੂ ਹਰਿ ਰਾਇ ਜੀ

੮. ਗੁਰੂ ਹਰਿ ਕ੍ਰਿਸ਼ਨ ਜੀ

੯. ਗੁਰੂ ਤੇਗ ਬਹਾਦਰ ਜੀ

੧੦. ਗੁਰੂ ਗੋਬਿੰਦ ਸਿੰਘ ਜੀ ਪੰਥ ਵਾਲੀ

ਦਸ ਗੁਰਾਂ ਦੀ ਜੋਤ ਧੰਨ ਗੁਰੂ ਗ੍ਰੰਥ ਸਾਹਿਬ ਜੀ।

ਤੇਰਾ ਨਾਮੁ ਵਾਹਿਗੁਰੂ

ਤੇਰਾ ਰੂਪ ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ ॥

[illegible] ੧ਓ ਸਤਿਨਾਮੁ [illegible] ਪੁਰਖੁ [illegible]
[illegible] ਮੂਰਤਿ ਅਜੂਨੀ ਸੈਭੰ [illegible] ॥

ਛਪਿ [redacted]
ਸੂਰਾ ਪ੍ਰੈਸ, ਪਟਿਆਲਾ।